# ਪਟਿਆਲਾ ਦੇਖਿਆ?

ਪੰਜਾਬੀ ਟ੍ਰਿਬਿਊਨ 11.04.04

ਹਰਪਾਲ ਸਿੰਘ ਪੰਨੂ

ਭਾਸ਼ਾ ਵਿਗਿਆਨ ਵਿਭਾਗ ਪੰਜਾਬੀ ਯੂਨੀਵਰਸਿਟੀ ਪਟਿਆਲਾ ਦੇ ਨਾਮਵਰ ਪ੍ਰੋਫੈਸਰ ਲਾਲੀ ਜੀ ਦਾ ਨਾਂ ਪੰਜਾਬੀ ਅੰਗਰੇਜ਼ੀ ਦੇ ਪਾਠਕਾਂ ਨੇ ਸੁਣਿਆ ਹੋਇਆ ਹੈ। ਉਨ੍ਹਾਂ ਦਾ ਪੂਰਾ ਨਾਂ ਹਰਦਿਲਜੀਤ ਸਿੰਘ ਸਿੱਧੂ ਹੈ। ਇਸ ਦਾ ਪਤਾ ਪੰਜਾਬੀ ਯੂਨੀਵਰਸਿਟੀ ਵਿੱਚ ਵੀ ਬਹੁਤਿਆਂ ਨੂੰ ਨਹੀਂ ਪਤਾ। ਪਿੰਡ ਫਤਿਹਗੜ੍ਹ ਤਹਿਸੀਲ ਸੁਨਾਮ ਵਿੱਚ ਉਨ੍ਹਾਂ ਦੇ ਪਾਪਾ ਸਰਦਾਰ ਗੁਰਨਾਮ ਸਿੰਘ ਦੀ ਹਵੇਲੀ ਇਕ ਮਜ਼ਬੂਤ ਕਿਲਾ ਸੀ। ਇਕ ਕੋਠੀ ਪਟਿਆਲੇ ਦੀ ਬਹੇੜਾ ਰੋਡ ਉਪਰ ਸੀ, ਜਿਸ ਦਾ ਤਬੇਲਾ ਅਜੀਤ ਸਿੰਘ ਨੂੰ ਅਤੇ ਮੈਨੂੰ ਜਦੋਂ ਮੁਫਤ ਰਹਿਣ ਲਈ ਮਿਲ ਗਿਆ ਤਾਂ ਇੰਨੀ ਖੁਸ਼ੀ ਹੋਈ ਜਿੰਨੀ ਕੋਲੰਬਸ ਨੂੰ ਧਰਤੀ ਲੱਭਣ ਵੇਲੇ ਹੋਈ ਸੀ। ਇਸ ਤਬੇਲੇ ਵਿੱਚ 25 ਫੁੱਟ ਲੰਮੀ ਖੁਰਲੀ ਸੀ, ਜਿੱਥੇ ਕਦੀ ਘੋੜੇ-ਘੋੜੀਆਂ ਬੰਨ੍ਹਦੇ ਸਨ। ਗਿਆਰਵੀਂ ਵਿੱਚ ਦਾਖਲਾ 1968 ਵਿੱਚ ਜਦੋਂ ਲਿਆ ਉਦੋਂ ਦੋ ਮੱਝਾਂ ਸਨ।

ਅੱਧੀ ਖੁਰਲੀ ਮੱਝਾਂ ਵਾਸਤੇ ਛੱਡ ਕੇ ਬਾਕੀ ਵਿੱਚ ਅਸੀਂ ਮਿੱਟੀ ਭਰ ਕੇ ਉਪਰ ਅਖ਼ਬਾਰ ਵਿਛਾ ਲਏ ਤੇ ਸਟੋਵ, ਚਾਰ ਕੁ ਭਾਂਡੇ, ਦਸ ਕੁ ਕਿਤਾਬਾਂ-ਕਾਪੀਆਂ ਟਿਕਾ ਦਿੱਤੀਆਂ। ਖੁਰਲੀ ਦਾ ਹੇਠਲਾ ਹਿੱਸਾ ਨਿੱਕ ਸੁੱਕ ਰੱਖਣ ਲਈ ਗਜ਼ਬ ਦਾ ਸਟੋਰ। ਦੋ ਮੰਜੀਆਂ ਸ਼ਾਮ ਪੈਣ 'ਤੇ ਡਾਹ ਲੈਂਦੇ, ਸਵੇਰ ਸਾਰ ਸੁਰੱਖਿਅਤ ਥਾਂ 'ਤੇ ਖੜ੍ਹੀਆਂ ਕਰ ਦਿੰਦੇ ਤਾਂ ਕਿ ਮੱਝਾਂ ਖੁਸ਼ੀ ਵਿੱਚ ਆ ਕੇ ਇਨ੍ਹਾਂ ਨਾਲ ਖੁਰਕ ਨਾ ਕਰਨ ਲੱਗ ਜਾਣ। ਸਿੰਗਾਂ ਵਿੱਚ ਮੰਜੀ ਫਸਾ ਕੇ ਕਿਧਰੇ ਸੜਕ 'ਤੇ ਫੈਸ਼ਨ ਸ਼ੋ ਵਾਸਤੇ ਨਾ ਨਿਕਲ ਤੁਰਨ। ਖੁਰਲੀ ਦਾ ਸਾਡੇ ਵਾਲਾ ਹਿੱਸਾ ਸਾਡਾ ਸਟੱਡੀ ਟੇਬਲ, ਕੁਕਿੰਗ ਸ਼ੈਲਫ ਅਤੇ ਡਾਇਨਿੰਗ ਟੇਬਲ ਸਭ ਕੁਝ ਸੀ।

ਇਕ ਦਿਨ ਰੋਟੀ ਖਾਂਦਿਆਂ ਅਜੀਤ ਬੋਲਿਆ, ''ਦੇਸ਼ ਵਿੱਚ ਇਨਕਲਾਬ ਕਦੋਂ ਆਵੇਗਾ ਪਤਾ ਨਹੀਂ, ਇਥੇ ਆਪਣੇ ਤਬੇਲੇ ਵਿੱਚ ਤਾਂ ਇਹ ਆਇਆ ਬੈਠਾ ਹੈ।' ਬਰਾਬਰੀ ਕੱਲੀ ਮਨੁੱਖਾਂ ਵਿੱਚ ਕਿਉਂ ਹੋਵੇ, ਪਸ਼ੂਆਂ ਅਤੇ ਮਨੁੱਖਾਂ ਵਿਚਕਾਰ ਫਰਕ, ਭੇਦ ਕਿਉਂ ਰਹੇ? ਦੇਖ, ਮੱਝਾਂ ਅਤੇ ਬੰਦਿਆਂ ਦਾ ਡਾਇਨਿੰਗ ਟੇਬਲ ਇਕ ਹੈ। ਕਿਉਂ ਕਾਮਰੇਡ? ਅਸਾਂ ਦੋਵਾਂ ਨੇ ਪੂਰੀ ਤਾਕਤ ਨਾਲ ਨਾਅਰਾ ਲਾਇਆ-ਇਨਕਲਾਬ ਜ਼ਿੰਦਾਬਾਦ। ਖੁਰਲੀ ਵਿੱਚ ਮੂੰਹ ਮਾਰਨਾ ਛੱਡ ਕੇ ਕੌੜ ਨਜ਼ਰ ਨਾਲ ਮੱਝਾਂ ਨੇ ਸਾਡੇ ਵੱਲ ਦੇਖਿਆ ਤੇ ਫੁੰਕਾਰੇ ਮਾਰਨ ਲੱਗੀਆਂ। ਬੰਦੇ ਉਨ੍ਹਾਂ ਨਾਲ ਬਰਾਬਰੀ ਕਰਨ ਮੱਝਾਂ ਨੂੰ ਪਸੰਦ ਨਾ ਆਇਆ।

ਦੋ ਕੁ ਮਹੀਨਿਆਂ ਬਾਅਦ ਲਾਲੀ ਦੇ ਪਾਪਾ ਜੀ ਆਏ ਤਾਂ ਪੁੱਛਿਆ, ''ਮੁੰਡਿਓ ਦੇਖਿਆ ਪਟਿਆਲਾ?'' ਅਸੀਂ ਹਾਂ ਵਿੱਚ ਸਿਰ ਹਿਲਾਏ। ''ਕੀ ਕੀ ਦੇਖਿਆ?'' ਅਸੀਂ ਦੱਸਿਆ, 'ਮਾਲ ਰੋਡ, ਬਾਰਾਂਦਰੀ ਬਾਗ, ਕਿਲਾ ਮੁਬਾਰਕ, ਅਦਾਲਤ ਬਾਜ਼ਾਰ। ਸਿਨਮਾ ਨਹੀਂ ਦੇਖਿਆ। ਮਾਸਟਰ ਜੀ ਨੇ ਦੱਸ ਦਿੱਤਾ ਸੀ, ਸਿਨਮਾ ਗੰਦੀ ਚੀਜ਼ ਹੁੰਦੀ ਹੈ। ਫਿਲਮ ਮੁੰਡਿਆਂ ਨੂੰ ਵਿਗਾੜ ਦਿੰਦੀ ਹੈ।'' ਉਹ ਹੱਸ ਪਏ। ''ਮੈਨੂੰ ਪਤਾ ਸੀ ਤੁਹਾਡਾ ਇਹੋ ਜਵਾਬ ਹੋਵੇਗਾ। ਪਾਸ ਹੋਣ ਜੋਗੇ ਨੰਬਰ ਵੀ ਨਹੀਂ ਮਿਲੇ ਤੁਹਾਨੂੰ। ਪਟਿਆਲਾ ਬਹੁਤ ਵਧੀਆ ਹੈ ਤੇ ਬਹੁਤ ਵੱਡਾ। ਜਿਸ ਨੂੰ ਤੁਸੀਂ ਪਟਿਆਲਾ ਸਮਝਿਆ ਉਹ ਤਾਂ ਉਸ ਥਾਂ ਦਾ ਨਾਂ ਹੈ, ਜਿੱਥੇ ਪਟਿਆਲਾ ਰਹਿੰਦਾ ਹੈ। ਇਹ ਤਾਂ ਘਰ ਹੈ ਉਸ ਦਾ। ਥੋੜ੍ਹੇ ਕੁ ਦਿਨ ਰਹਾਂਗਾ ਤੁਹਾਡੇ ਕੋਲ। ਪਟਿਆਲਾ ਦਿਖਾਵਾਂਗਾ। ਠੀਕ ਹੈ?'' ਅਸੀਂ ਹਾਂ ਵਿੱਚ ਸਿਰ ਹਿਲਾਏ। ''ਤੁਹਾਨੂੰ ਦਿਖਾਵਾਂਗਾ ਰਾਜ਼ਦਾਨ, ਬੇਦਾਰ, ਦਲੀਪ ਟਿਵਾਣਾ, ਵਿਸ਼ਵਨਾਥ ਤਿਵਾੜੀ, ਗੁਲਵੰਤ ਸਿੰਘ, ਗੰਡਾ ਸਿੰਘ, ਪ੍ਰੀਤਮ ਸਿੰਘ। ਮਿਲਾਂਗੇ ਉਸਤਾਦ ਬਾਕਰ ਹੁਸੈਨ ਨੂੰ, ਕਾਮਲ ਸਿਤਾਰਵਾਦਕ ਕੰਵਰ ਮ੍ਰਿਗੇਂਦਰ ਸਿੰਘ (ਮ. ਅਮਰਿੰਦਰ ਸਿੰਘ ਦੇ ਚਾਚਾ ਜੀ) ਨੂੰ, ਲਾਲ ਚੰਦ ਯਮਲਾ ਤੇ ਹਰਪਾਲ ਟਿਵਾਣੇ ਨੂੰ। ਚੱਲਾਂਗੇ ਆਪਾਂ ਭਲਵਾਨ ਕੇਸਰ ਸਿੰਘ ਦੀ ਹਵੇਲੀ ਤੇ ਮਹਿਲ ਵਿੱਚ ਮਿਲਾਂਗੇ ਮਹਾਰਾਜਾ ਯਾਦਵਿੰਦਰ ਸਿੰਘ ਨੂੰ। ਮਹਾਰਾਜਾ ਮੇਰੇ ਦੋਸਤ ਨੇ। ਮੇਰੀ ਹਾਕੀ ਦੀ ਟੀਮ ਵਿੱਚ ਖੇਡੇ ਵੀ ਹਨ। ਬੜਾ ਪਿਆਰਾ ਗਜ਼ਬ ਦਾ ਸ਼ਾਇਰ ਹੈ ਇਕ। ਕੁਲਵੰਤ ਗਰੇਵਾਲ ਹੈ ਉਸ ਦਾ ਨਾਂ। ਸੁਣਿਆ ਇਹ ਨਾਂ ਕਦੀ?'' ਇਹ ਨਾਂ ਤਾਂ ਕੀ ਸੁਣਨਾ ਸੀ, ਕਿਸੇ ਦਾ ਨਾਂ ਵੀ ਨਹੀਂ ਸੁਣਿਆ ਸੀ ਸਿਵਾਇ ਦਲੀਪ ਕੌਰ ਟਿਵਾਣਾ ਦੇ ਕਿਉਂਕਿ ਉਨ੍ਹਾਂ ਦੀ ਕਹਾਣੀ ਬੱਸ-

ਪਟਿ
ਦੇਖਿ
ਹਰਪਾਲ

ਕੰਡਕਟਰ ਦਸਵੀਂ ਦੀ ਪਾਠ ਪੋਥੀ ਵਿੱਚ ਲੱਗੀ ਹੋਈ ਸੀ। ਬਸ।

ਉਨ੍ਹਾਂ ਨੇ ਇਕ ਹੋਰ ਫੈਸਲਾ ਸੁਣਾਇਆ, ''ਮੇਰੇ ਵਾਲਾ ਪਟਿਆਲਾ ਦੇਖਣਾ ਹੈ ਤਾਂ ਰਿਕਸ਼ੇ, ਤਾਂਗੇ ਜਾਂ ਬੱਸ ਦੀ ਸਵਾਰੀ ਨਹੀਂ ਕਰਨ ਦਿਆਂਗਾ। ਪੈਦਲ ਚੱਲਣਾ ਪਵੇਗਾ ਤਾਂ ਪਟਿਆਲਾ ਮਿਲੇਗਾ ਸਹਿਜੇ-ਸਹਿਜੇ। ਮਨਜ਼ੂਰ ਹੈ?'' ਅਸੀਂ ਗੂੰਗਿਆਂ-ਬੋਲਿਆਂ ਵਾਂਗ ਫਿਰ ਹਾਂ ਵਿੱਚ ਸਿਰ ਹਿਲਾਏ। ਪੱਚੀ-ਤੀਹ ਕਿਲੋਮੀਟਰ ਪੈਦਲ ਸਫਰ ਆਮ ਗੱਲ ਸੀ। ਖੁਦ ਤਾਂ ਉਹ 50 ਕਿਲੋਮੀਟਰ ਪੰਧ ਵੀ ਕਰ ਲੈਂਦੇ ਸਨ। ਘੋੜਾ/ਘੋੜੀ ਤੇ ਨੌਕਰ ਨਾਲ-ਨਾਲ ਤੁਰਦਾ। ਜਿੱਥੇ ਥੱਕ ਗਏ ਘੋੜ ਸਵਾਰੀ ਕਰਲਾਂਗੇ। ਕਦੀ ਨਹੀਂ ਥੱਕੇ। ਬੁਢਾਪੇ ਵਿੱਚ ਵੀ ਨਹੀਂ।

# ਆ?

ਸਿੰਘ ਪੰਨੂ

ਪੰਜਾਬੀ (ਟ੍ਰਿਬਿਊਨ) 11.04.04

ਮਹਿੰਦਰਾ ਕਾਲਜ ਬੜਾ ਸੁਹਣਾ ਲਗਦਾ। ਅੱਜ ਵੀ ਲਗਦਾ ਹੈ। ਮੈਂ ਪੁੱਛ ਲਿਆ, ''ਤੁਸੀਂ ਵੀ ਮਹਿੰਦਰਾ ਕਾਲਜ ਵਿੱਚ ਪੜ੍ਹੇ ਹੋ?'' ਉਹ ਖੂਬ ਹੱਸੇ, ''ਉਏ ਇਹ ਕਾਲਜ ਬਣਾਇਐ ਕਿਸੇ ਨੇ? ਸਕੂਲ ਹੁੰਦਾ ਸੀ ਇਹ। ਕਹਿੰਦੇ ਅੱਗੇ ਤੋਂ ਕਾਲਜ ਕਿਹਾ ਕਰੋ ਇਸ ਨੂੰ। ਐਂ ਕਹਿਣ ਨਾਲ ਕਾਲਜ ਬਣ ਜਾਇਆ ਕਰਦੈ? ਲਾਹੌਰ ਪੜ੍ਹਿਆ ਹਾਂ ਰ ੀ ਫ ਜ਼ ਕਾਲਜ ਵਿੱਚ। ਦਿਸਦੀਆਂ ਨੇ ਸ਼ੀਲਡਾਂ ਤੇ ਮੈਡਲਾਂ ਦੀਆਂ ਕਤਾਰਾਂ? ਰਹਿਣ ਦਿੱਤੀ ਕੋਈ ਸ਼ੈਲਫ ਖਾਲੀ? ਵਿਦਵਤਾ ਦਾ ਕਦੇ ਦਾਅਵਾ ਨਹੀਂ ਕੀਤਾ। ਖੇਡਾਂ ਵਿੱਚ ਰੁਚੀ ਰਹੀ। ਜਿਸ ਸ਼ਹਿਰ, ਜਿਸ ਦੇਸ਼ ਵਿੱਚ ਖੇਡਣ ਜਾਂਦਾ ਅਗਲਿਆਂ ਨੂੰ ਤਾਪ ਚੜ੍ਹ ਜਾਂਦਾ ਸੀ, ਬਈ ਫਤਿਹਗੜ੍ਹੀਆ ਆ ਰਿਹੈ। ਇਕ ਹੋਰ ਗੱਲ ਦੱਸਾਂ? (ਮਹਾਰਾਜਾ) ਯਾਦਵਿੰਦਰ ਸਿੰਘ ਨੂੰ ਇਸ ਕਰਕੇ ਆਪਣੀ ਟੀਮ ਵਿੱਚ ਪਾ ਲੈਂਦਾ ਸਾਂ ਬਈ ਕਿਰਾਇਆ ਕਰੂਆ ਵਧੀਆ ਮਿਲੂ ਨਾਲੇ ਰਹਿਣ ਸਹਿਣ ਠਾਠ ਦਾ ਹੋਊ।'' ਖੂਬ ਹੱਸੇ।

ਉਹ ਹਸਦੇ ਤਾਂ ਜਿਵੇਂ ਦਰਿਆ ਵਗ ਪਿਆ ਹੋਵੇ। ਕਦੀ ਨਸ਼ਾ ਕਰਦਿਆਂ ਨਹੀਂ ਦੇਖੇ, ਕਿਸੇ ਨੂੰ ਗਾਲ੍ਹ ਨਹੀਂ ਦਿੱਤੀ। ਇਹ ਨਹੀਂ ਕਿ ਗੁੱਸਾ ਨਹੀਂ ਆਉਂਦਾ ਸੀ। ਪੂਰੇ ਗੁੱਸੇ ਵਿੱਚ ਆਪਣੇ-ਆਪ ਨੂੰ ਬੁਰਾ-ਭਲਾ ਕਹਿਣ ਲਗਦੇ-ਦੂਜੇ ਨੂੰ ਨਹੀਂ। ਮਸ਼ਾਲਾਂ ਵਾਂਗ ਅੱਖਾਂ ਦਗਦੀਆਂ। ਮਹਾਰਾਜਾ ਰਣਜੀਤ ਸਿੰਘ ਦਾ ਚਿਹਰਾ ਜੇ ਚੇਚਕ ਨੇ ਖਰਾਬ ਨਾ ਕੀਤਾ ਹੁੰਦਾ ਤੇ ਉਸ ਦਾ ਕੱਦ 6 ਫੁੱਟ ਹੁੰਦਾ ਤਾਂ ਉਹ ਇਸ ਸਰਦਾਰ ਵਰਗਾ ਲਗਦਾ। ਇਕ ਦਿਨ ਬੋਲੇ, ''ਬੜਾ ਰੌਲਾ ਪਾ ਰੱਖਿਐ ਜੁਆਕਾਂ ਨੇ ਬਈ ਲਾਲੀ ਪੜ੍ਹਾਕੂ ਐ ਬੜਾ, ਬਈ ਵਿਦਵਾਨ ਐ ਇਹੋ। ਦਿਖਾਓ ਮੈਨੂੰ ਉਹ ਦੀ ਕਿਤਾਬ ਜਿਸ ਨੇ ਹਲਚਲ ਕੀਤੀ ਹੋਵੇ ਕਿਧਰੇ। ਸ਼ੋਸ਼ੇਬਾਜ਼ ਨੇ ਅੱਜ-ਕੱਲ੍ਹ ਦੇ ਛੋਕਰੇ। ਮੈਂ ਤਾਂ ਕਹਿਨਾ ਜੀਪ ਲੈ ਲਵੇ। ਕੁੱਤੇ ਰੱਖੇ ਠਾਠ ਨਾਲ। ਪੰਜ-ਚਾਰ ਬੰਦੂਕਾਂ ਵਾਲੇ ਬਿਠਾ ਦਿੰਦਾ ਹਾਂ ਨਾਲ। ਦਾਰੂ-ਦੂਰੂ ਪੀ ਲਿਆ ਕਰੇ। ਅਕਲ ਤਾਂ ਆਵੇ ਮਾੜੀ-ਮੋਟੀ। ਕੋਈ ਕਹੇ ਤਾਂ ਫਤੇਗੜ੍ਹੀਏ ਸਰਦਾਰ ਦਾ ਮੁੰਡਾ ਜਾਂਦੈ ਬਈ।''

ਪਟਿਆਲੇ ਵਾਲੀ ਹਵੇਲੀ ਵਿੱਚ ਲਾਲੀ ਜੀ ਕੋਲ ਬੜੇ ਲੋਕ ਆਉਂਦੇ। ਸ਼ਿਵ ਕੁਮਾਰ ਬਟਾਲਵੀ, ਕੁਲਵੰਤ ਗਰੇਵਾਲ, ਸੁਰਜੀਤ ਪਾਤਰ, ਹਰਪਾਲ ਟਿਵਾਣਾ ਆਮ ਆਉਂਦੇ ਜਾਂਦੇ। ਰਾਜ਼ਦਾਨ ਅਤੇ ਰੰਚਨ ਸਾਹਿਬ ਆਏ। ਰੰਚਨ ਪਿੱਛੋਂ ਜਾ ਕੇ ਫੁਲਬ੍ਰਾਇਟ ਪ੍ਰੋਫੈਸਰ ਬਣੇ। ਅਸੀਂ ਚਾਹ ਬਣਾਉਂਦੇ। ਹੁਕਮ ਅਨੁਸਾਰ ਸ਼ਿਕੰਜਵੀ ਬਣਾ ਦਿੰਦੇ। ਭੁੱਖ ਲਗਦੀ ਤਾਂ ਡੋਲੂ ਵਿੱਚ ਦਾਲ ਤੇ ਅਖ਼ਬਾਰ ਵਿੱਚ ਰੋਟੀਆਂ ਵਲੇਟ ਕੇ ਢਾਬੇ ਤੋਂ ਲਿਆਉਂਦੇ। ਸਾਡੇ ਕੋਲ ਪੈਸੇ ਨਹੀਂ ਤਾਂ ਵੀ ਰੌਲਾ ਕਿਸ ਲਈ? ਮਹਿਮਾਨਾਂ ਦੀਆਂ ਪੈਂਟਾਂ-ਕਮੀਜ਼ਾਂ ਕਿੱਲੀਆਂ ਉਪਰ ਟੰਗੀਆਂ ਹੁੰਦੀਆਂ। ਜਿਸ ਜੇਬ ਵਿੱਚੋਂ ਪੈਸੇ ਕੱਢਣ ਲੱਗੇ ਹਾਂ, ਇਹ ਹੈ ਕਿਸ ਦੀ, ਕੋਈ ਪਤਾ ਨਹੀਂ। ਜਿਸ ਗੱਲ ਦਾ ਪੂਰਾ ਪਤਾ ਰੱਖਦੇ ਉਹ ਇਹ ਕਿ ਜਿਸ ਜੇਬ ਵਿੱਚੋਂ ਨੋਟ ਕੱਢਿਆ, ਬਕਾਇਆ ਉਸੇ ਜੇਬ ਵਿੱਚ ਪਾਉਣਾ ਹੈ। ਇਨਸਾਫ ਪੂਰਾ ਕਰਦੇ। ਇਹ ਗੱਲ ਨਹੀਂ ਕਿ ਈਮਾਨਦਾਰ ਸਾਂ। ਚੋਰੀ ਕਰਨ ਦਾ ਹੌਸਲਾ ਨਹੀਂ ਸੀ। ਇਨ੍ਹਾਂ ਬੰਦਿਆਂ ਦੀ ਜੇਬ ਵਿੱਚੋਂ ਪੈਸਾ ਚੋਰੀ ਕਰਨ ਲਈ ਸਿਕੰਦਰ ਜਿਹੇ ਜਰਨੈਲ ਦਾ ਦਿਲ ਜਿਗਰ ਚਾਹੀਦਾ ਹੈ। ਪੈਸਿਆਂ ਦੀ ਥਾਂ ਕੀ ਪਤਾ ਸਿਕੰਦਰ ਵੀ ਕੋਈ ਸ਼ਿਅਰ, ਕੋਈ ਧੁਨ, ਕੋਈ ਟੱਪਾ ਚੁਰਾਣ ਲਗਦਾ। ਇਸ ਵਿੱਚ ਕਿਹੜੀ ਬਹਾਦਰੀ? ਇਹ ਕੰਮ ਤਾਂ ਸਾਡੇ ਵਰਗੇ ਬੁਜ਼ਦਿਲ ਵੀ ਕਰੀ ਜਾਂਦੇ ਸਨ। ਇਨ੍ਹਾਂ ਯੋਧਿਆਂ ਦੀ ਜੇਬ ਨੂੰ ਕੋਈ ਹੱਥ ਲਾ ਕੇ ਦਿਖਾਏ ਤਾਂ ਮਨੀਏ ਸਾਡੇ ਸਿਵਾ।

ਬਰਟਰੰਡ ਰਸਲ ਲਿਖਦਾ ਹੈ, ''ਉਪਰ ਧਿਆਨ ਮਾਰਿਆ ਤਾਂ ਗੈਲੀਲੀਓ ਨੇ ਦੇਖਿਆ ਕਿ ਅਸਮਾਨ ਪੁਰਾਣਾ ਹੋ ਗਿਆ ਹੈ। ਉਸ ਨੇ ਪੁਰਾਣੀ ਛੱਤ ਬਦਲ ਦਿੱਤੀ। ਚਾਰ ਸਦੀਆਂ ਬਾਅਦ ਫਿਰ ਆਈਨਸਟਾਈਨ ਨੇ ਕਿਹਾ- ਹੁਣ ਫਿਰ ਇਹ ਛੱਤ ਪੁਰਾਣੀ ਹੋ ਗਈ ਹੈ। ਉਸ ਨੇ ਵੀਹਵੀਂ ਸਦੀ ਵਿੱਚ ਨਵਾਂ ਅਕਾਸ਼ ਬਣਾਇਆ।''

ਇਸ ਨਾਲ ਰਲਦਾ-ਮਿਲਦਾ ਕੰਮ ਸਾਡੇ ਲਈ ਫਤਿਹਗੜ੍ਹੀਏ ਸਰਦਾਰ ਨੇ ਕੀਤਾ। ਉਸ ਨੇ ਪਟਿਆਲੇ ਉਪਰਲਾ ਅਸਮਾਨ ਬਦਲ ਦਿੱਤਾ। ਮੇਰਾ ਪਟਿਆਲਾ ਬਾਕੀਆਂ ਦੇ ਪਟਿਆਲੇ ਤੋਂ ਵੱਖਰਾ ਹੈ। ਇਕ ਦਿਨ ਉਨ੍ਹਾਂ ਪੁੱਛਿਆ, ''ਉਹ ਗੱਲ ਦੱਸੋ ਜਿਸ ਨੇ ਬੜੀ ਖੁਸ਼ੀ ਦਿੱਤੀ ਤੁਹਾਨੂੰ।'' ਮੈਂ ਕਿਹਾ- ''ਜਿਹੋ-ਜਿਹਾ ਗਾਈਡ ਅਸੀਂ ਰੱਖਿਆ ਹੈ, ਕੋਈ ਤਕੜਾ ਬਾਦਸ਼ਾਹ ਰੱਖ ਸਕਦਾ ਹੈ। ਐਰੇ ਗੈਰੇ ਦਾ ਕੰਮ ਨਹੀਂ।

''ਇਹ ਹੈ ਨਾ ਕਮਾਲ?'' ਹੱਥ 'ਤੇ ਹੱਥ ਮਾਰ ਕੇ ਉਹ ਜ਼ੋਰ ਦੀ ਹੱਸੇ ਤੇ ਕਿਹਾ-''ਠੀਕ ਹੈ ਤੁਹਾਡੀ ਗੱਲ। ਆਮ ਖਾਸ ਨਾਲ ਝਖ ਮਾਰਨ ਦੀ ਮੈਨੂੰ ਆਦਤ ਨਹੀਂ। ਮੈਂ ਦੇਖਦਾ ਹਾਂ ਤੁਹਾਨੂੰ। ਇਕ ਦਿਨ ਆਏਗਾ ਜਦੋਂ ਲੋਕ ਕਿਹਾ ਕਰਨਗੇ ਅਜੀਤ ਪਟਿਆਲਾ ਹੈ। ਪੰਨੂ ਪਟਿਆਲਾ ਹੈ। ਮੈਨੂੰ ਯਕੀਨ ਐ ਤੁਹਾਡੇ ਉਪਰ ਵੀ ਗੁਰੂ ਬਾਬੇ ਉਪਰ ਵੀ।'' ਇਹ ਕਹਿ ਕੇ ਉਹ ਦੂਰ ਆਕਾਸ਼ ਵੱਲ ਦੇਖਣ ਲੱਗੇ।